# ਗੁਰੂ ਖਾਲਸਾ ਪੰਥ ਦੀ ਤਖ਼ਤ ਸੰਸਥਾ, ਸੰਭਾਲ ਤੇ ਪ੍ਰਭਾਵ

**ਕੇਵਲ ਸਿੰਘ***

ਅਕਾਲੀ ਜੋਤਿ-ਜੁਗਤਿ ਦੀ ਵਰਤੋਂ ਗੁਰੂ ਨਾਨਕ ਦਰ ਘਰ ਵਲੋਂ ੧੭੦੮ ਤੱਕ ਕਾਇਆ ਪਲਟ ਸਰੂਪ ਬਣਾ ਕੇ ਨਿਰੰਤਰ ਕੀਤੀ ਗਈ। ੧੭੦੮ ਵਿੱਚ ਗੁਰੂ ਜੀ ਵਲੋਂ ਗੁਰੂ ਜੋਤਿ ਗ੍ਰੰਥ ਵਿੱਚ ਟਿਕਾ "(ਸ੍ਰੀ ਗੁਰੂ) ਗ੍ਰੰਥ ਸਾਹਿਬ ਜੀ ਜਗੋ ਜੁਗ ਅਟੱਲ ਗੁਰੂ ਦੀ ਬਖਸ਼ਿਸ਼ ਕੀਤੀ" ਅਤੇ 'ਗੁਰੂ ਜੁਗਤਿ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ 'ਪੰਥ ਖ਼ਾਲਸੇ' ਨੂੰ ਵਰਤਣ ਦਾ ਅਧਿਕਾਰ ਬਖ਼ਸ਼ ਕੇ "ਗੁਰੂ ਪੰਥ ਦੀ ਸਦੀਵੀ ਹੋਂਦ ਉਜਾਗਰ ਕੀਤੀ ਗਈ। ਗੁਰੂ ਖਾਲਸਾ ਪੰਥ ਦੇ ਦੋ ਅਮਰ ਸਿਧਾਂਤ ਹਨ "ਗੁਰੂ ਗ੍ਰੰਥ" - "ਗੁਰੂ ਪੰਥ"। ਇਨ੍ਹਾਂ ਦੋਵਾਂ ਸਿਧਾਂਤਾਂ ਦੀ ਵਿਆਖਿਆ ਗੁਰੂ ਜੋਤਿ-ਜੁਗਤਿ ਨੂੰ ਹਕੀਕੀ ਰੂਪ ਵਿੱਚ ਸਮਝ ਕੇ ਹੀ ਕੀਤੀ ਜਾ ਸਕਦੀ ਹੈ। ਆਮ ਤੌਰ ਤੇ ਇਨ੍ਹਾਂ ਸਿਧਾਂਤਾਂ ਪ੍ਰਤੀ ਸਹੀ ਪਹੁੰਚ ਨ ਹੋਣ ਕਰਕੇ ਇਨ੍ਹਾਂ ਨੂੰ ਅੱਡ ਅੱਡ ਕਰਕੇ ਸਮਝਣ ਅਤੇ ਵਿਸਥਾਰ ਕਰਨ ਦੀ ਕੋਸ਼ਿਸ਼ ਹੋਈ ਹੈ ਜਿਸ ਦਾ ਨਤੀਜਾ ਇਹ ਹੈ ਕਿ ਅੱਜ ਖ਼ਾਲਸਾਈ ਸੋਚ-ਸਿਧਾਂਤ ਮਰਯਾਦਾ ਤੇ ਸਰੂਪ ਦੀ ਅਮਲੀ ਵਿਆਖਿਆ ਹੀ ਨਹੀਂ ਹੋ ਰਹੀ। ਆਪੋ ਆਪਣੀ ਬਣੀ ਰਾਏ ਮੁਤਾਬਕ ਗੁਰੂ ਗ੍ਰੰਥ ਅਤੇ ਗੁਰੂ ਪੰਥ ਦੀ ਵੱਖੋ-ਵੱਖਰੀ ਪ੍ਰਭਾਸ਼ਾ ਪੇਸ਼ ਕੀਤੀ ਜਾ ਰਹੀ ਹੈ ਜਿਸ ਨਾਲ ਦੁਬਿਧਾ ਅਤੇ ਵਖਰੇਵੇਂ ਨਿਰੰਤਰ ਉਭਰ ਕੇ ਕੌਮ ਅੰਦਰ ਧੜਿਆਂ ਨੂੰ ਜਨਮ ਦੇ ਰਹੇ ਹਨ।

ਖ਼ਾਲਸਾ ਪੰਥ ਉਹ ਅਕਾਲੀ ਜੱਥੇਬੰਦੀ ਹੈ ਜੋ ਕੇਵਲ ਅਕਾਲ ਪੁਰਖ ਦੀ ਤਾਬਿਆ ਹੈ ਜੋ ਵਿਅਕਤੀ ਅਤੇ ਵਕਤੀ ਪਰੰਪਰਾ ਦੀ ਕਦਾਚਿਤ ਮੁਥਾਜ ਨਹੀਂ ਹੈ। ਗੁਰਬਾਣੀ, ਗੁਰੂ ਇਤਿਹਾਸ, ਰਹਿਤਨਾਮੇ, ਸਿੱਖ ਰਹਿਤ ਮਰਯਾਦਾ ਅਤੇ ਹੋਰ ਸਿਧਾਂਤਵਾਦੀ ਕੌਮੀ ਵਿਦਵਾਨਾਂ ਦੀ ਸਹੀ ਪਹੁੰਚ ਵਿੱਚੋਂ ਇਸ ਸੰਸਥਾ ਦੀਆਂ ਖ਼ੂਬੀਆਂ ਅਤੇ ਸਿਧਾਂਤ ਭਲੀਭਾਂਤ ਸਮਝੇ ਜਾ ਸਕਦੇ ਹਨ। ਮਹਾਨ ਕੋਸ਼ ਅੰਦਰ ਖ਼ਾਲਸਾ ਪਦ ਦੇ ਅਰਥ ਕਰਦਿਆਂ ਇਸ ਦੇ ਭਾਸ਼ਾਈ ਅਰਥਾਂ ਦੇ ਨਾਲ ਇਹ ਅਰਥ ਦਰਜ਼ ਹਨ "ਅਕਾਲੀ ਧਰਮ, ਵਾਹਿਗੁਰੂ ਜੀ ਕਾ ਖਾਲਸਾ, ਸਿੰਘ ਪੰਥ, ਖ਼ਾਲਸਾ ਧਰਮਧਾਰੀ ਗੁਰੂ ਨਾਨਕ ਪੰਥੀ"। ਗੁਰ ਸ਼ੋਭਾ ਗ੍ਰੰਥ ਦਾ ਕਰਤਾ 'ਖਾਲਸੇ ਬਾਰੇ ਆਪਣੇ ਵੀਚਾਰ ਇਸ ਤਰ੍ਹਾਂ ਪੇਸ਼ ਕਰਦਾ ਹੈ :

> ਵਾਕ ਕੀਓ ਕਰਤਾਰ, ਸੰਤਨ ਜੀਓ ਬਿਚਾਰ; ਸੁਪਨੇ ਸੰਸਾਰ ਤਾਂਹਿ ਕਾਹਿ ਜਪਟਾਈਏ।
> ਬਿਖਿਨ ਕੋ ਤਜੇ ਨੇਹ, ਸ੍ਰੀ ਗੁਰ ਕੀ ਸਿੱਖ ਲੇਹ, ਨਾਸੈ ਛਿਨ ਮਾਹਿ ਦੇਹ, ਜਮਪੁਰ ਜਾਈਏ।
> ਸੀਸ ਨਾ ਮੁੰਡਾਓ ਮੀਤ ! ਹੁੱਕਾ ਤਜ ਭਲੀ ਰੀਤਿ, ਪ੍ਰੇਮ ਪ੍ਰੀਤਿ ਮਲ ਕਰ ਸ਼ਬਦ ਕਮਾਈਏ।
> ਜੀਵਨ ਹੈ ਦਿਨ ਚਾਰ, ਦੇਖ ਬੂਝ ਕੈ ਬਿਚਾਰ, ਵਾਹਿਗੁਰੂ ਗੁਰੂ ਜੀ ਕਾ ਖ਼ਾਲਸਾ ਕਹਾਈਏ।

ਭਾਵ:- ਸੰਸਾਰ ਅਤੇ ਹੋਰ ਸਭ ਪਦਾਰਾਥਾਂ ਨੂੰ ਖਾਲਸਾ ਨਾਸਵਾਨ ਮੰਨਦਾ ਹੈ ਰੱਬੀ ਹੁਕਮ ਵਿੱਚ ਤੁਰਨਾ ਇਸ ਦੀ ਜੀਵਨ ਮਰਯਾਦਾ ਹੈ ਨਸ਼ੇ ਅਤੇ ਹੋਰ ਜੀਵਨ ਬਰਬਾਦ ਕਰਨ ਵਾਲੇ ਪਦਾਰਥਾਂ ਦਾ ਤਿਆਗ ਕਰ ਕੇਵਲ ਗੁਰੂ ਉਪਦੇਸ਼ (ਗੁਰਬਾਣੀ) ਦੀ ਕਮਾਈ ਜੀਵਨ ਧਾਰਨਾ ਹੈ ਇਸ ਤਰ੍ਹਾਂ ਦੀ ਸਮਝ ਬੂਝ ਵਾਲਾ ਹੀ ਖ਼ਾਲਸਾ ਹੈ ਵਾਹਿਗੁਰੂ ਜੀ ਕਾ।

ਕਵੀ ਨਿਹਾਲ ਸਿੰਘ ਖ਼ਾਲਸੇ ਬਾਰੇ ਜਾਣਕਾਰੀ ਦੇਂਦਿਆਂ ਇਹ ਭਾਵ ਪੂਰਵਕ ਸ਼ਬਦ ਗੁਰੂ ਮੁੱਖ ਚੋਂ ਆਖੇ ਦੱਸਦੇ ਹਨ:-

> ਖਾਲਸਾ ਹਮਾਰੀ ਸੌਜ, ਖਾਲਸਾ ਹਮਾਰੀ ਮੌਜ, ਖਾਲਸਾ ਹਮਾਰੀ ਫੌਜ ਜੀਤ ਕੀ ਨਿਸ਼ਾਨੀ ਹੈ।
> ਖਾਲਸਾ ਹਮਾਰੀ ਚਾਲ, ਖਾਲਸਾ ਹਮਾਰੀ ਫਾਲ, ਖ਼ਾਲਸਾ ਹਮਾਰੀ ਘਾਲ, ਭੋਗ ਮੋਖ ਦਾਨੀ ਹੈ।
> ਖਾਲਸਾ ਹਮਾਰੀ ਜਾਨ, ਖ਼ਾਲਸਾ ਹਮਾਰੀ ਆਨ, ਖਾਲਸਾ ਹਮਾਰੀ ਥ਼ਾਨ, ਸੋਦ ਕੀ ਸੁਹਾਨੀ ਹੈ।
> ਖ਼ਾਲਸਾ ਹਮਾਰੀ ਜਾਤਿ, ਖਾਲਸਾ ਹਮਾਰੀ ਪਾਤਿ, ਸ੍ਰੀ ਗੁਰੂ ਗੋਬਿੰਦ ਸਿੰਘ ਯੌ ਬਖਾਨੀ ਹੈ।

ਅਥਵਾ

* Ex-Jathedar, Takht Sri Damdama Sahib, Talwandi Sabo.

ਪੂਜਾ ਏਕ ਅਵ੍ਯ ਅਕਾਲ ਕੀ ਹੈ ਇਸ ਜਹਾਂ, ਸਤਨਾਮ ਵਾਹਿਗੁਰੂ ਜਾਪ ਮੁਕਸਾਲ ਸਾ ।
ਬਾਨੀ ਗੁਰ ਗਾਯਬੇ ਕੋ ਸੁਧੀ ਗੁਰੂ ਗ੍ਰੰਥ ਜੀ ਕੀ, ਖਾਯਬੇ ਕੋ ਭੋਜਨ ਕੜਾਹ ਨਕਦ ਮਾਲ ਸਾ ।
ਕਹੈ 'ਤੋਹ ਹਰਿ' ਭਏ ਚਾਰੋਂ ਬਰਨ ਹੀ ਏਕ, ਦਰਨ ਮਲੇਛਨ ਕੋ ਧਾਰਯੋ ਵਪੁ ਕਾਲ ਸਾ ।
ਦ੍ਵੈ ਮਤ ਕੋ ਸਾਲ ਸਾ, ਨਿਰਾਲਸਾ ਧਰਮ ਨੀਤਿ, ਜਾਲਸਾ ਭਰਨ, ਧਨਯ ਭਯੋ ਪੰਥ ਖ਼ਾਲਸਾ ।

ਭਾਵ :- ਖ਼ਾਲਸੇ ਦੀ ਸਖਸ਼ੀਅਤ ਆਮ ਦੁਨਿਆਵੀ ਮਨੁੱਖ ਤੋਂ ਗੁਰ-ਪ੍ਰਭ ਗੁਣਾਂ ਦੀ ਬਦੌਲਤ ਬਹੁਤ ਹੀ ਉਚੀ ਤੇ ਵਿਲੱਖਣ ਹੈ ਜਿਥੇ ਦੁਨਿਆਵੀ ਸੋਚ ਅਤੇ ਬਿਰਤੀਆਂ ਦਾ ਅਭਾਵ ਹੈ । ਗੁਰੂ-ਪ੍ਰਭੂ ਵਿਸਵਾਸ ਹੈ । ਇਕ ਵਾਹਿਗੁਰੂ ਦੀ ਪੂਜਾ, ਇਕ ਦਾ ਹੀ ਜਾਪ, ਗੁਰਬਾਣੀ ਗੁਰੂ ਦਾ ਅਡਿੱਗ ਵਿਸ਼ਵਾਸ਼, ਗੁਰੂ ਬਖਸ਼ੀ ਸਾਦਾ ਤੱਤ ਭਰੀ ਖੁਰਾਕ, "ਏਕ ਪਿਤਾ ਏਕਸ ਕੇ ਹਮ ਬਾਰਿਕ" ਦੀ ਗਿਆਨ ਧਾਰਨਾ, ਸਮਾਜਿਕ ਅਤੇ ਧਰਮ ਗੁਣਾਂ ਦੇ ਵਿਰੋਧੀਆਂ ਲਈ ਮਾਰੂ ਸ਼ਕਤੀ, ਦੁਬਿਧਾ ਦ੍ਵੈਸ ਲਈ ਖ਼ਤਰਾ, ਨਿਰਾਲੇ ਧਰਮੀ ਗੁਣਾਂ ਦਾ ਸਰੂਪ, ਦੁਨਿਆਵੀ ਇਛਾਵਾਂ ਤੋਂ ਨਿਰਲੇਪ, ਵੱਡ ਗੁਣੀ ਖ਼ਾਲਸਾ ਹੈ ।"

"ਗੁਰੂ ਗ੍ਰੰਥ" ਅਤੇ "ਗੁਰੂ ਪੰਥ" ਦੀ ਸਮਝ ਕੇਵਲ ਤੇ ਕੇਵਲ ਉਨ੍ਹਾਂ ਗੁਰਸਿੱਖ ਰੂਹਾਂ ਨੂੰ ਨਸੀਬ ਹੋ ਸਕਦੀ ਹੈ ਜੋ ਮਨ-ਬਚਨ-ਕਰਮ ਕਰਕੇ "ਗੁਰੂ ਪ੍ਰਭੂ" ਨੂੰ ਸਮਰਪਿਤ ਹਨ । ਕੇਵਲ ਬੁਧੀ ਦੇ ਤੱਲ ਤੇ ਗੱਲਾਂ ਕਰਕੇ ਨ ਤਾਂ ਤੱਤ ਸਿਧਾਂਤ ਨੂੰ ਸਮਝਿਆ ਜਾ ਸਕਦਾ ਹੈ ਨ ਹੀ ਦਰੁਸਤ ਵਿਆਖਿਆ ਕੀਤੀ ਜਾ ਸਕਦੀ ਹੈ ਜਦੋਂ ਸਹੀ ਸਮਝ ਤੋਂ ਕੋਰੇ ਮਨੁੱਖ ਖ਼ਾਲਸਾਈ ਇਨ੍ਹਾਂ ਸਿਧਾਂਤਾਂ ਦੀ ਗੱਲ ਕਰਨਗੇ ਤਾਂ ਉਹ ਅਧੂਰੀ ਹੋਵੇਗੀ । ਇਸ ਨਾਲ ਦੁਬਿਧਾ ਅਤੇ ਵਖਰੇਵੇਂ ਜਨਮ ਲੈਣਗੇ ।

(ਸ੍ਰੀ) ਗੁਰੂ ਗ੍ਰੰਥ (ਸਾਹਿਬ ਜੀ) ਦੇ ਗੁਰੁਤ੍ਵ ਦਾ ਬਦਲ ਵਿਸ਼ਵ ਵਿੱਚ ਕਿਸੇ ਅਨਮਤ ਪਾਸ ਨਹੀਂ ਹੈ । ਸਰੀਰਕ ਨਾਸਵਾਨਤਾ ਤੇ ਖ਼ਾਮੀਆਂ ਤੋਂ ਪੂਰਨ ਰੂਪ ਵਿੱਚ ਮੁਕਤ ਗੁਰੁਤ੍ਵ, ਆਪਣੀ ਗਿਆਨ ਸਮਤਾ ਦੀ ਮਕੰਮਲਤਾ ਸਹਿਤ, ਸਦੀਵ ਕਾਲੀ ਹੈ । ਗਿਆਨ ਗੁਰੂ ਗੁਰਬਾਣੀ ਸਾਗਰ ਦੀ ਸਮਝ ਕੇਵਲ ਉਨ੍ਹਾਂ ਸੁਰੋਤਿਆਂ ਨੂੰ ਹੈ, ਜੋ ਨਿਜ ਸੁੱਖਾਂ, ਕੁਟੰਬ ਅਤੇ ਸੰਸਾਰ ਦੀ ਪਕੜ ਛੱਡਣ ਲਈ ਦ੍ਰਿੜ ਸੰਕਲਪ ਹਨ, ਆਪਣੀ ਸੁਰਤਿ ਨੂੰ ਸਦ ਸਦਾ ਸ਼ਬਦ ਗੁਰੂ (ਗੁਰਬਾਣੀ) ਤਥਾ ਧੰਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਰੱਖਦੇ ਹਨ । ਉਨ੍ਹਾਂ ਲਈ ਗੁਰਬਾਣੀ ਗੁਰੂ "ਰੱਬ" ਹੈ ਅਤੇ "ਰੱਬ" ਗੁਰਬਾਣੀ ਗੁਰੂ । ਇਸ ਰੂਪ ਅੰਦਰ ਗੁਰੂ ਵਿਸ਼ਵਾਸ਼ ਦੇ ਅਡਿੱਗ ਧਾਰਨੀ ਇਹ ਬੋਲ ਸੁਤੇ ਹੀ ਕਹਿੰਦੇ ਹਨ "ਸੱਭ ਤੋਂ ਵੱਡਾ ਸਤਿਗੁਰ ਨਾਨਕ" (ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ) ਅਥਵਾ "ਗੁਰ ਜੈਸਾ ਨਾਹੀ ਕੋ ਦੇਵ" ।

ਵਰਤਮਾਨ ਵਿੱਚ ਝਾਤ ਮਾਰਿਆਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਇਸ ਤਰ੍ਹਾਂ ਦੀ ਦ੍ਰਿੜਤਾ ਭਰੀ ਵਿਸ਼ਵਾਸੀ ਪਕੜ ਦੇ ਧਾਰਨੀ ਗੁਰੱਸਿੱਖਾਂ ਦੀ ਕਮੀ ਕਰਕੇ "ਖਾਲਸਾ ਪੰਥ" ਦੀ ਜਥੇਬੰਦੀ ਕਮਜ਼ੋਰ ਦਿਖਾਈ ਦੇ ਰਹੀ ਹੈ । ਵਿਅਕਤੀ ਮੁੜ ਸ਼ਖਸ਼ੀਪੂਜਾ ਦੇ ਦੰਭੀ ਰੁਝਾਨ ਨੂੰ ਉਭਾਰਨ ਤੇ ਸਥਾਪਤ ਕਰਨ ਲਈ ਕਰਮ ਕਾਂਡ, ਅੰਧ ਵਿਸ਼ਵਾਸ਼ ਅਤੇ ਅਖੌਤੀ ਵੰਨ ਸੁਵੰਨੇ ਭੇਖ ਦਾ ਸਹਾਰਾ ਲੈ ਰਿਹਾ ਹੈ । ਅਜਿਹੀ ਢਾਹ ਲਾਊ ਸੋਚ ਦਾ ਮੁਹਾਣ ਆਏ ਦਿਨ ਤੇਜ ਹੋਣ ਨਾਲ ਸਧਾਰਨ ਸੋਚ ਵਾਲਾ ਵਿਅਕਤੀ, ਜੋ "ਗੁਰੂ ਗ੍ਰੰਥ"-"ਗੁਰੂ ਪੰਥ" ਦੇ ਸਿਧਾਂਤਾਂ ਪ੍ਰਤੀ ਕਿਸੇ ਤਰ੍ਹਾਂ ਜਾਗਰੂਪ ਨਹੀਂ ਸੀ ਹੋਇਆ, ਬਹੁ ਛੇਤੀ ਗੁਮਰਾਹ ਹੋ ਕੇ ਇਨ੍ਹਾਂ ਦੇ ਚੁੰਗਲ ਵਿੱਚ ਫਸ ਰਿਹਾ ਹੈ । ਖ਼ਾਲਸਾ ਜੱਥੇਬੰਦੀ ਦੇ ਵਕਤੀ ਰੱਖਵਾਲੇ ਨਿੱਜ ਸੁੱਖ-ਪ੍ਰਭਤਾ ਤੇ ਸਵਾਰਥ ਅਧੀਨ ਕੌਮੀ ਸਿਧਾਂਤ ਦੀ ਵਫਾਦਾਰੀ ਦੀ ਥਾਂ, ਢਾਹ ਲਾਊ ਸ਼ਕਤੀਆਂ ਦੇ ਹੱਥਾਂ ਵਿੱਚ ਖੇਡ ਰਹੇ ਹਨ । ਜੇਕਰ ਕੋਈ ਇਕ ਅੱਧਾ ਜਾਗਦੀ ਸੋਚ ਦਾ ਧਾਰਨੀ ਵਾਰਸ ਹੈ ਵੀ ਤਾਂ ਉਸ ਦੀ ਆਵਾਜ਼ ਉਸ ਤੂਤੀ ਵਰਗੀ ਹੈ ਜੋ ਪਾਖੰਡੀਆਂ ਦੇ ਨਿਗਾਰ ਖ਼ਾਨਿਆਂ ਚੋਂ ਆ ਰਹੀ ਕੰਨ ਪਾੜਵੀਂ ਰੌਲ ਖਚੌਲੀ ਆਵਾਜ਼ ਵਿੱਚ ਗੁੰਮ ਹੋ ਜਾਂਦੀ ਹੈ ।

## ਖ਼ਾਲਸਾ ਪੰਥ ਦੀ ਤਖ਼ਤ ਦੀ ਸੰਸਥਾ

ਤਖ਼ਤ ਸ਼ਬਦ ਦਾ ਅਰਥ ਹਨ ਕੋਸ਼ ਮੁਤਾਬਕ 'ਬੈਠਣ ਦੀ ਚੌਕੀ, ਰਾਜ ਸਿੰਘਾਸਨ, ਸ੍ਰੀ ਗੁਰੂ ਸਾਹਿਬਾਨ ਦਾ ਸਿੰਘਾਸਨ, ਖ਼ਾਸ ਕਰਕੇ ਗੁਰੂ ਸਾਹਿਬ ਦੇ (ਚਾਰ) ਤਖ਼ਤ (ਹੁਣ ਗ੍ਰੰਥ ਜੀ ਦਾ) ਸਿੰਘਾਸਨ ਤਖ਼ਤ ਹੈ । ਖਾਲਸਾ ਪੰਥ ਵਲੋਂ ਸਮੇਂ ਸਮੇਂ ਚਾਰ ਤੋਂ ਪੰਜ ਅਸਥਾਨਾਂ ਨੂੰ ਤਖ਼ਤ ਦੇ ਨਾਂ ਦਿੱਤੇ ਹਨ । ਗੁਰਬਾਣੀ ਗਿਆਨ ਅਨੁਸਾਰ ਇਨ੍ਹਾਂ ਤੇ ਬੈਠਣ ਦਾ ਅਧਿਕਾਰ "ਤਖ਼ਤਿ ਬਹੈ ਤਖ਼ਤੈ ਕੀ ਲਾਇਕ"॥ ਗੁਰੂ ਇਤਿਹਾਸ ਅੰਦਰ ਸਭ ਤੋਂ ਪਹਿਲਾਂ ਤਖ਼ਤ ਦੀ ਸੰਗਿਆ ਅਕਾਲ ਬੁੰਗੇ ਨੂੰ ਮਿਲੀ ਹੈ ਜਿਸ ਦੀ ਰਚਨਾ ਬਾਰੇ ਇਹ ਉਲੇਖ ਹੈ ਮਹਾਨ ਕੋਸ਼ ਦੇ ਪੰਨਾ ੩੬ ਉਤੇ ।

**ਅਕਾਲ ਬੁੰਗਾ** :- ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੇ ਸੰਮਤ ੧੬੬੫ ਵਿੱਚ ਸ੍ਰੀ ਅੰਮ੍ਰਿਤਸਰ ਹਰਿਮੰਦਰ ਦੇ ਸਾਹਮਣੇ ਇਕ ਉੱਚਾ ਰਾਜ ਸਿੰਘਾਸਨ (ਸ਼ਾਹੀ ਤਖ਼ਤ) ਤਿਆਰ ਕਰਵਾ ਕੇ ਉਸ ਦਾ ਨਾਂਓਂ ਅਕਾਲ ਬੁੰਗਾ ਰੱਖਿਆ । ਜਿਸ ਥਾਂ ਸਵੇਰੇ ਅਤੇ

ਸਾਂਝ ਨੂੰ ਦੀਵਾਨ ਲਗਾ ਕੇ ਸੰਗਤਾਂ ਨੂੰ ਨਿਹਾਲ ਕਰਦੇ ਸਨ। ਅਕਾਲ ਬੁੰਗਾ ਪੰਥਕ ਜਥੇਬੰਦੀ ਦਾ ਕੇਂਦਰ ਹੈ। ਪੰਥ ਇਸ ਥਾਂ ਮੁੱਢ ਤੋਂ ਗੁਰਮਤੇ ਸੋਧਦਾ ਆਇਆ ਹੈ। ਇਹ ਗੁਰਦੁਆਰਾ ਸਿੱਖਾਂ ਦਾ ਪਹਿਲਾਂ ਤਖ਼ਤ ਹੈ।

**ਹੋਰ ਉਲੇਖ ਹੈ** : ਪਟਨੇ ਆਦਿ ਗੁਰਦਵਾਰਿਆਂ ਵਿੱਚ ਭੀ ਇਸ ਨਾਉਂ ਦੇ ਬੁੰਗੇ ਹਨ।

ਇਥੇ ਅਕਾਲ ਸ਼ਬਦ ਦੇ ਢੁਕਵੇ ਪ੍ਰਸੰਗਿਕ ਅਰਥ ਹੋਣਗੇ 'ਵਾਹਿਗੁਰੂ ਜੋ ਅਬਿਨਾਸੀ ਹੈ ਜਿਸ ਦਾ ਕਦੇ ਕਾਲ ਨਹੀਂ', ਅਤੇ ਜਿਸ ਤੇ ਕਾਲ (ਸਮੇਂ) ਦਾ ਕੋਈ ਅਸਰ ਨਹੀਂ।

ਅਕਾਲ (ਵਾਹਗੁਰੂ) ਨਾਲ ਸਬੰਧ ਰੱਖਣ ਵਾਲਾ ਅਕਾਲੀ ਹੈ ਇਸ ਸਦੰਰਭ ਵਿੱਚ ਸਿੰਘ-ਸਿੱਖ, ਖ਼ਾਲਸਾ ਅਕਾਲੀ ਸੱਦੀਦਾ ਹੈ। ਥੋੜਾ ਕਵੀ ਨਿਹਾਲ ਸਿੰਘ ਜੀ ਵਲੋਂ ਅਕਾਲੀ ਪਦ ਵੀ ਵਿਆਖਿਆ ਨੂੰ ਵਿਚਾਰਨਾ ਜ਼ਰੂਰੀ ਹੈ ਤਾਂ ਕਿ ਅੱਜ ਦੇ ਭੰਬਲ ਭੂਸੇ ਦੇ ਸਮੇਂ 'ਅਕਾਲੀ' ਸ਼ਬਦ ਦੀ ਸਹੀ ਪ੍ਰਭਾਸ਼ਾ ਉਭਾਰੀ ਜਾ ਸਕੇ।

ਕਮਲ ਜਯੋਂ, ਮਾਯਾ ਜਲ ਵਿੱਚ ਹੈ ਅਲੇਪ ਸਦਾ, ਸਭ ਦਾ ਸਨੇਹੀ ਚਾਲ ਸਭ ਤੋਂ ਨਿਰਾਲੀ ਹੈ।
ਕਰਕੈ ਕਮਾਈ ਖਾਵੈ, ਮੰਗਣਾ ਹਰਾਮ ਜਾਣੇ, ਭਾਣੇ ਅਤੇ ਬਿਪਤਾ ਨੂੰ ਮੰਨੇ ਖੁਸ਼ਹਾਲੀ ਹੈ।
ਸਵਾਰਥ ਤੋਂ ਬਗੈਰ ਗੁਰਦੁਆਰਿਆਂ ਦਾ ਚੌਕੀਦਾਰ, ਧਰਮ ਅਤੇ ਜੰਗ ਨੂੰ ਚੜੇ ਮੁੱਖ ਲਾਲੀ ਹੈ।
ਪੂਜੇ ਨ ਅਕਾਲ ਬਿਨ ਹੋਰ ਕੋਈ ਦੇਵੀ ਦੇਵ, ਸਿੰਘ ਦਸ਼ਮੇਸ਼ ਦਾ ਕਹੀਏ ਅਕਾਲੀ ਹੈ।

ਭਾਵ : ਅਕਾਲੀ ਉਹ ਹੈ ਜੋ ਕਮਲ ਫੁੱਲ ਵਾਂਗ ਦੁਨਿਆਵੀ ਮਾਯਾ (ਪਦਾਰਥ-ਪਦ ਪਦਵੀਆਂ) ਤੋਂ ਨਿਰਲੇਪ, ਸਭ ਦਾ ਮਿਤਰ (ਹਮਦਰਦੀ) ਉਚੇ ਸੁੱਚੇ ਜੀਵਨ ਆਚਰਣ ਦਾ ਧਾਰਨੀ ਹੈ। ਨੇਕ ਕਿਰਤ ਕਰਦਾ ਹੈ, ਦਗੇ ਫਰੇਬ ਨਾਲ ਜਾਂ ਹੋਰ ਢੰਗਾਂ ਨਾਲ ਕਿਸੇ ਪਾਸੋ ਨਹੀਂ ਮੰਗਦਾ, ਰੱਬੀ ਹੁਕਮ ਅਤੇ ਆਏ ਦੁੱਖ ਦੇ ਪਲਾਂ ਨੂੰ ਖੁਸ਼ੀ ਦਾ ਮੌਕਾ ਸਮਝਦਾ ਹੈ। ਕਾਮਨਾ ਰਹਿਤ ਗੁਰੂ ਘਰਾਂ, ਕੌਮੀ ਸਿਧਾਂਤਾਂ ਦਾ ਰਖਵਾਲਾ ਹੈ। ਧਰਮ ਗੁਣਾਂ ਦੇ ਪ੍ਰਚਾਰ ਲਈ ਅਤੇ ਬਦੀ ਅਤਿਆਚਾਰ ਨੂੰ ਰੋਕਣ ਹਰ ਸਮੇਂ ਤੱਤਪਰ ਹੈ। ਇਕ ਵਾਹਿਗੁਰੂ ਤੋਂ ਬਗੈਰ ਕਿਸੇ ਦੇਵੀ ਦੇਵਤੇ, ਜੜ੍ਹ ਤਥਾ ਮਨੁੱਖ ਦੀ ਪੂਜਾ ਨਹੀਂ ਕਰਦਾ, ਐਸਾ ਸਿੰਘ ਹੀ ਅਕਾਲੀ ਹੈ।

## ਤਖ਼ਤ ਸੰਸਥਾ ਦੀ ਵਰਤਮਾਨ ਵਰਤੋਂ ਜੁਗਤਿ ਕਿਵੇਂ ਹੋਵੈ ?

ਗੁਰੂ ਜੀ ਨੇ ਤਕਰੀਬਨ ਢਾਈ ਸਦੀਆਂ ਰੱਬੀ ਜੋਤਿ-ਜੁਗਤਿ ਦੀ ਵਰਤੋਂ ਵੱਖ ਵੱਖ ਸਰੀਰ ਬਦਲਦਿਆਂ 'ਓਹਾ' 'ਸਾਈ' ਰੱਖ ਕੇ ਕੀਤੀ। ਤਖ਼ਤ ਸੰਸਥਾ ਦੇ ਸਵਾਮੀ ਗੁਰੂ ਜੀ ਆਪ ਹਨ ਤੇ ਖੁਦ ਵਰਤਣਹਾਰ। ਅਜਿਹਾ ਗੁਰੂ ਜੀ ਨੇ ਕੀਤਾ ਜਿਸ ਦੇ ਵੇਰਵੇ ਗੁਰ ਇਤਿਹਾਸ ਦਾ ਅੰਗ ਹਨ। ਖ਼ਾਸਲਾ ਪੰਥ ਦੀ ਰੱਬੀ ਮੌਜ ਵਿੱਚ ਹੋਂਦ ਸਥਾਪਤ ਕਰਨ ਤੋਂ ੧੭੦੮ ਤੱਕ ਤੇ ੧੭੦੮ ਤੋਂ ਅੱਜ ਤੱਕ "ਗੁਰੂ ਜੁਗਤਿ" ਦੀ ਵਰਤੋਂ ਖਾਲਸਾ ਪੰਥ ਦੁਆਰਾ ਕੀਤੀ ਜਾਣ ਵਾਲੀ ਜੁਗਤਿ ਬਾਰੇ ਜਾਨਣਾ ਬਹੁਤ ਜ਼ਰੂਰੀ ਹੈ। ਗੁਰੂ ਜੀ ਦੁਆਰਾ ਅਤੇ ਗੁਰੂ ਕੇ ਖਾਲਸਾ ਪੰਥ ਦੁਆਰਾ ਸਮੇਂ ਸਮੇਂ ਜਾਰੀ ਹੁੰਦੇ 'ਹੁਕਮਨਾਮਿਆਂ' ਬਾਰੇ ਮਹਾਨ ਕੋਸ਼ ਦੇ ਪੰਨਾ ੨੭੮ ਤੇ ਉਲੇਖ ਹੈ "ਹੁਕਮ : ਸੰਗਿਆ-ਆਗਿਆ। ਹੁਕਮਨਾਮਾ : ਅਰਬੀ (ਹੁਕਮਨਾਮਹ), ਸੰਗਯਾ - ਆਗਿਆ ਪੱਤਰ, ਉਹ ਖ਼ਤ ਜਿਸ ਵਿੱਚ ਹੁਕਮ ਲਿਖਿਆ ਹੋਵੈ; ਸ਼ਾਹੀ ਫੁਰਮਾਣ, ਸਤਿਗੁਰੂ ਦਾ ਆਗਯਾ ਪੱਤਰ, ਗੁਰੂ ਸਾਹਿਬਾਨ ਦੇ ਸਮੇਂ ਜੋ ਸਤਿਗੁਰਾਂ ਦੇ ਆਗਯਾ ਪੱਤਰ ਸਿੱਖਾਂ ਵੱਲ ਭੇਜੇ ਜਾਂਦੇ ਸਨ। ਉਨ੍ਹਾਂ ਦੀ ਹੁਕਮਨਾਮਾ ਸੰਗਿਆ ਸੀ। ਮਾਤਾ ਸੁੰਦਰੀ ਜੀ ਭੀ ਸੰਗਤਿ ਨੂੰ ਹੁਕਮਨਾਮੇ ਜਾਰੇ ਕਰਦੇ ਰਹੇ, ਗੁਰੂ ਪੰਥ ਦੇ ਪ੍ਰਬੰਧ ਵਿੱਚ ਚਾਰ ਤਖ਼ਤਾਂ ਤੋਂ ਭੀ ਹੁਕਮਨਾਮੇ ਭੇਜੇ ਜਾਂਦੇ ਰਹੇ ਅਤੇ ਹੁਣ ਜਾਰੀ ਹੁੰਦੇ ਹਨ।

## ਤਖ਼ਤ ਸੰਸਥਾ

ਖਾਲਸਾ ਪੰਥ ਦੀ ਨਿਰਮਲ-ਨਿਆਰੀ ਹੋਂਦ ਦੀ ਜਿਥੇ ਪ੍ਰਤੱਖ ਰੂਪ ਵਿੱਚ ਜਾਮਨ ਹੈ, ਖਾਲਸੇ ਦੀ ਪ੍ਰਭੂ ਸਤਾ ਵੀ ਤਖ਼ਤ ਸੰਸਥਾ ਰਾਹੀਂ ਜੱਗ ਜ਼ਾਹਰ ਹੁੰਦੀ ਹੈ। ਗੁਰੂ ਖਾਲਸਾ ਪੰਥ ਕੌਮੀ ਸਿਧਾਂਤਾਂ ਦੀ ਕਾਇਮੀ, ਕੌਮੀ ਚੜ੍ਹਦੀ ਕਲਾ ਦੀ ਸੰਭਾਲ ਅਤੇ ਸਮੇਂ ਸਮੇਂ ਖ਼ਾਲਸੇ ਦੇ ਦਰਪੇਸ਼ ਆਉਂਦੀਆਂ ਚਣੌਤੀਆਂ ਦੇ ਹੱਲ ਲਈ ਤਖ਼ਤ ਸੰਸਥਾ ਤੇ ਬੈਠ ਕੇ ਗੁਰਮਤੇ ਕਰਦਾ ਇਤਿਹਾਸ ਚੋਂ ਮਿਲਦਾ ਹੈ। ਮਹਾਨ ਕੋਸ਼ ਦਾ ਕਰਤਾ ਗੁਰਮਤਾ ਕਰਨ ਬਾਰੇ ਪੰਨਾ ੪੨੦ ਤੇ ਵੇਰਵੇ ਅੰਕਿਤ ਕਰਦਾ ਹੈ।

**ਗੁਰਮਤਾ** - ਗੁਰਮਤ ਅਨੁਸਾਰ ਕੀਤਾ ਹੋਇਆ ਮੰਤ੍ਰ, ਪੁਰਾਣੇ ਸਿੰਘ ਸੰਸਾਰ ਅਤੇ ਧਰਮ ਦੇ ਕੰਮਾਂ ਨੂੰ ਆਰੰਭ ਕਰਨ ਤੋਂ ਪਹਿਲਾਂ ਦੀਵਾਨ ਵਿੱਚ ਸਲਾਹ ਕਰਦੇ ਸਨ ਜੋ ਗੁਰ ਨਿਯਮਾ ਅਨੁਸਾਰ ਸਾਰੇ ਦੀਵਾਨ ਦੀ ਸੰਮਤੀ ਹੁੰਦੀ ਉਹ ਦਾ ਨਾਉਂ ਗੁਰਮਤਾ ਕਿਹਾ ਜਾਂਦਾ, ਜੋ ਗੁਰਮਤੇ ਦੇ ਵਿਰੁੱਧ ਕੋਈ ਕਰਮ ਕਰੇ ਉਹ ਤਨਖਾਹੀਆ ਹੁੰਦਾ ਸੀ, ਖਾਲਸੇ ਦੇ ਗੁਰਮਤੇ ਅਕਾਲ ਬੁੰਗੇ ਸਾਹਿਬ ਦੇ ਦੀਵਾਨ ਵਿੱਚ ਖਾਸ ਕਰਕੇ ਅਤੇ ਹੋਲ੍ਹੇ ਮਹੱਲੇ ਦੇ ਸਮੇਂ ਤਖ਼ਤ ਕੇਸ ਗੜ ਹੋਇਆ ਕਰਦੇ ਸਨ।

ਗੁਰਮਤੇ ਲਈ ਜਾਤੀ ਵੈਰ ਵਿਰੋਧ ਦੂਰ ਕਰਕੇ ਸਿੰਘ ਦੀਵਾਨ ਵਿੱਚ ਬੈਠਿਆ ਕਰਦੇ ਸਨ ।

**ਸਿੱਖ ਰਹਿਤ ਮਰਯਾਦਾ ਦੇ ਪੰਨਾ ੩੨ ਤੇ ਗੁਰਮਤਾ ਕਰਨ ਦੀ ਵਿਧੀ ਇਹ ਹੈ**

ੳ) ਗੁਰਮਤਾ ਕੇਵਲ ਉਨ੍ਹਾਂ ਸਵਾਲਾਂ ਦੇ ਹੀ ਹੋ ਸਕਦਾ ਹੈ ਜੋ ਸਿੱਖ ਧਰਮ ਦੇ ਮੁੱਢਲੇ ਅਸੂਲਾਂ ਦੀ ਪੁਸ਼ਟੀ ਲਈ ਹੋਣ, ਅਰਥਾਤ ਗੁਰੂ ਸਾਹਿਬਾਨ ਜਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਪਦਵੀ, ਬੀੜ ਦੀ ਨਿਰੋਲਤਾ, ਅੰਮ੍ਰਿਤ, ਰਹਿਤ-ਬਹਿਤ, ਪੰਥ ਦੀ ਬਨਾਵਟ ਆਦਿ ਕਾਇਮ ਰੱਖਣ ਬਾਬਤ । ਹੋਰ ਕਿਸੇ ਕਿਸਮ ਦੇ ਸਾਧਾਰਨ (ਧਾਰਮਿਕ, ਵਿਦਿਅਕ, ਸਮਾਜਿਕ, ਪੁਲੀਟੀਕਲ) ਸਵਾਲ ਉਤੇ ਕੇਵਲ ਮਤਾ ਹੋ ਸਕਦਾ ਹੈ ।

ਅ) ਇਹ ਗੁਰਮਤਾ ਗੁਰੂ ਪੰਥ ਦਾ ਚੁਣਿਆ ਹੋਇਆ ਕੇਵਲ ਸ਼੍ਰੋਮਣੀ ਜਥਾ ਜਾਂ ਗੁਰੂ ਪੰਥ ਦਾ ਪ੍ਰਤੀਨਿਧ ਇੱਕਠ ਹੀ ਕਰ ਸਕਦਾ ਹੈ ।

**ਸਥਾਨਕ ਫੈਸਲਿਆਂ ਦੀ ਅਪੀਲ** : ਸਥਾਨਕ ਗੁਰ-ਸੰਗਤਾਂ ਦੇ ਫੈਸਲਿਆਂ ਦੀ ਅਪੀਲ ਸ੍ਰੀ ਅਕਾਲ ਤਖ਼ਤ ਸਾਹਿਬ ਪਾਸ ਹੋ ਸਕਦੀ ਹੈ ।

ਉਪਰੋਕਤ ਵੀਚਾਰ ਅਧੀਨ ਆਏ ਵੀਚਾਰਾਂ ਚੋਂ ਇਕ ਗੱਲ ਬੜੀ ਸਪਸ਼ਟ ਹੈ ਕਿ ਗੁਰੂ ਖਾਲਸਾ ਪੰਥ ਆਪਣੇ ਕੌਮੀ ਮਹੱਤਵਪੂਰਨ ਮਸਲਿਆਂ ਦੇ ਹੱਲ ਲਈ ਤਖ਼ਤ ਸੰਸਥਾ ਨਾਲ ਬੜੇ ਗੌਰਵਸ਼ਾਲੀ ਢੰਗ ਰਾਹੀਂ ਜੁੜਿਆ ਹੋਇਆ ਹੈ । ਖਾਲਸੇ ਵੱਲੋਂ ਤਖ਼ਤਾਂ ਦੇ ਖਾਸ ਕਿਸਮ ਦੇ ਜੋ ਵਿਅਕਤੀ ਵਿਸ਼ੇਸ਼ ਇਨ੍ਹਾ ਕੌਮੀ ਜੁੰਮੇਵਾਰੀਆਂ ਲਈ ਨਿਯੁਕਤ ਕਰਨ ਦਾ ਕੋਈ ਵਿਧੀ ਵਿਧਾਨ ਨਹੀਂ । ਇਹ ਅਧਿਕਾਰ ਗੁਰੂ ਪੰਥ ਪਾਸ ਰਾਖਵਾਂ ਹੈ । ਸ਼੍ਰੋਮਣੀ ਜਥਾ ਜਾ ਪ੍ਰਤੀਨਿਧ ਇਕੱਠ ਇਹ ਫੈਸਲੇ ਅਤੇ ਗੁਰਮਤੇ ਕਰਨ ਲਈ ਅਧਿਕਾਰੀ ਹੈ ।

ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਦੂਜੇ ਤਖ਼ਤਾਂ ਤੋਂ ਵਰਤਮਾਨ ਸਮੇਂ ਫੈਸਲੇ ਦਰ ਫੈਸਲੇ ਲੈਣ ਦੇ ਢੰਗ ਤਰੀਕੇ ਪ੍ਰਤੀ ਖਾਲਸਾ ਪੰਥ ਅੰਦਰ ਬਹੁਤ ਵੱਡੀ ਨਿਰਾਸਤਾ ਹੈ । ਖਾਲਸਾ ਪੰਥ ਅੰਦਰ ਜਥੇਬੰਦੀਆਂ ਦੀ ਭਰਮਾਰ ਸਦਕਾ ਕੌਮੀ ਸੋਚ-ਸਿਧਾਂਤ ਮਰਯਾਦਾ ਦੇ ਸਰੂਪ ਦੀ ਰਾਖੀ ਲਈ ਅੱਜ ਗੁਰਮਤਾ ਕਰਨਾ ਅਸੰਭਵ ਦਿਖਾਈ ਦੇ ਰਿਹਾ ਹੈ । ਖ਼ਾਸ ਕਿਸਮ ਦੀ ਪ੍ਰਚਾਰਕ ਜਾਂ ਪੁਜਾਰੀ ਸ਼੍ਰੇਣੀ ਦੇ ਮਨੁੱਖਾਂ ਰਾਹੀਂ ਲਏ ਗਏ ਫੈਸਲੇ ਨ ਤਾਂ ਕੌਮੀ ਸਿਧਾਂਤਾਂ ਤੇ ਪੂਰੇ ਉਤਰਦੇ ਦਿਸਦੇ ਹਨ, ਹੁੰਦੇ ਵੀ ਜਿਆਦਾ ਇਕ ਪਾਸੜ, ਉਭਾਰੂ ਧੜੇ ਦੇ ਪ੍ਰਭਾਵ ਵਾਲੇ, ਬਦਲਾ ਲਊ ਸੋਚ ਨਾਲ ਜੁੜੇ ਅਤੇ ਵਕਤ ਦੀਆਂ ਪ੍ਰਬੰਧਕੀ ਜਮਾਤਾ ਦੇ ਦਬਾਅ ਵਾਲੇ । ਜਿਵੇਂ ਜਨਰਲ ਡਾਇਰ ਨੂੰ ਸਨਮਾਨਤ ਕਰਨਾ, ਪ੍ਰੋਫੈਸਰ ਗੁਰਮੁੱਖ ਸਿੰਘ ਨੂੰ ਪੰਥ ਚੋਂ ਛੇਕਣਾਂ ਆਦਿ । ਸ਼੍ਰੋਮਣੀ ਕਮੇਟੀ ਦੀ ਹੋਂਦ ਤੋਂ ਲੈ ਕੇ ਅੱਜ ਤੱਕ ਸ੍ਰੀ ਅਕਾਲ ਤਖ਼ਤ ਦੇ ਦੂਜੇ ਤਖ਼ਤਾਂ ਦੇ ਆਪਸੀ ਸਬੰਧਾਂ, ਕੌਮੀ ਸਿਧਾਂਤਾਂ ਪ੍ਰਤੀ ਪਹਿਰੇਦਾਰੀ ਵਾਲੇ ਨਿਯਮਾਂ, ਮਤੇ , ਗੁਰਮਤੇ ਕਰਨ ਵਾਲੀ ਮਰਯਾਦਾ ਬਾਰੇ ਕੌਮੀ ਆਮ ਰਾਇ ਬਣਾਉਣ ਦਾ ਕੋਈ ਉਪਰਾਲਾ ਕੌਮ ਵਲੋਂ ਨਹੀਂ ਹੋਇਆ ।

ਤਖ਼ਤਾਂ ਤੇ ਮਰਯਾਦਾ ਦੀ ਨਿਗਰਾਨੀ ਕਰਨ ਵਾਲੇ ਸੇਵਾਦਾਰਾਂ ਨੂੰ 'ਜਥੇਦਾਰ' ਸ਼ਬਦ ਨਾਲ ਸੰਬੋਧਨ ਕਰਨ ਦੇ ਪ੍ਰਚਲਤ ਹੋਏ ਰੁਝਾਂਨ ਨੇ ਕੌਮ ਅੰਦਰ ਦੁਬਿਧਾ ਤੇ ਵਖਰੇਵੇਂ ਵਾਲੀ ਹਾਲਤ ਪੈਦਾ ਕੀਤੀ ਹੈ । ਇਸੇ ਹੀ ਤਰ੍ਹਾਂ 'ਸਿੰਘ ਸਾਹਿਬ' ਪਦ ਦੀ ਵਧਦੀ ਵਰਤੋਂ ਕਈ ਪ੍ਰਕਾਰ ਦੇ ਭੁਲੇਖਿਆਂ ਨੂੰ ਜਨਮ ਦੇ ਰਹੀ ਹੈ । ਇਨ੍ਹਾਂ ਸ਼ਬਦਾਂ ਬਾਰੇ ਮਹਾਨ ਕੋਸ਼ ਦੇ ਅਰਥ ਵੀਚਾਰਨ ਯੋਗ ਹਨ :-

**ਜਥੇਦਾਰ -** (ਪੰਨਾ ੫੦੨) ਜਥਾ ਰੱਖਣ ਵਾਲਾ ਮੁਖੀਆ, ਮੰਡਲੀ ਦਾ ਸਰਦਾਰ (ਯੂਥਪ) ਇਸ ਪਰ ਖ਼ਾਸ ਕਰਕੇ ਖ਼ਾਲਸੇ ਵਿੱਚ ਪ੍ਰਚਲਤ ਹੈ 'ਜਥੇਦਾਰ ਜੋ ਕਛ ਕਹਿ ਦੇਤਾ ਪੰਥ ਮਾਨ ਸਭ ਲੇਤਾ' ਸਿੰਘ ਸਾਹਿਬ - ਵਿਆਖਿਆ ਸਿੰਘ ਦਾਂ ਸ੍ਵਾਮੀ, ਸੰਗਯਾ: ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਪੁਰਾਣੇ ਜ਼ਮਾਨੇ ਵਿੱਚ ਇਹ ਪਦਵੀ ਖ਼ਾਲਸੇ ਦੇ ਜਥੇਦਾਰ ਨੂੰ ਦਿੱਤੀ ਜਾਂਦੀ ਸੀ, ਖਾਸ ਕਰਕੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਸਿੰਘ ਸਾਹਿਬ ਪਦਵੀ ਹੈ ਉਹ ਮਹਾਰਾਜਾ ਸ਼ਬਦ ਨਾਲੋਂ ਇਸ ਨੂੰ ਬਹੁਤ ਪਸੰਦ ਕਰਦੇ ਸਨ । ਪੁਰਾਣੇ ਸਿੰਘ ਘਰਾਣਿਆਂ ਵਿੱਚ ਬਜ਼ੁਰਗਾਂ ਨੂੰ ਹੁਣ ਵੀ ਸਿੰਘ ਸਾਹਿਬ ਕਹਿੰਦੇ ਹਨ ।

ਅੱਜ ਕੌਮ ਅੰਦਰ ਤਖ਼ਤਾਂ ਨਾਲ ਸਬੰਧਤ ਬਹੁਤ ਸਾਰੇ ਸਵਾਲ ਹਨ ਜਿਨ੍ਹਾਂ ਬਾਰੇ ਨਿਰਣੇ ਹੋਣੇ ਬਾਕੀ ਹਨ । ਕੀ ਸ੍ਰੀ ਅਕਾਲ ਤਖ਼ਤ ਸਾਹਿਬ ਸ਼੍ਰੋਮਣੀ ਹੈ ਜਾਂ ਦੂਜੇ ਤਖ਼ਤਾਂ ਦੇ ਬਰਾਬਰ ਹੈ ਜੇ ਸ਼੍ਰੋਮਣੀ ਹੈ ਤਾਂ ਕਿਨ੍ਹਾਂ ਖ਼ਾਸ ਕਾਰਨਾਂ ਕਰਕੇ ! ਜੇ ਨਹੀਂ ਤਾਂ ਕੌਮੀ ਮੱਸਲਿਆਂ ਦੇ ਅੰਤਮੇ ਨਿਰਣੈ ਕਿਥੇ ਹੋ ਸਕਦੇ ਹਨ ? ਤਖ਼ਤਾਂ ਦਾ ਆਪਸੀ ਪ੍ਰਬੰਧਕੀ ਅਤੇ ਮਰਯਾਦਾ ਸੰਭਾਲਣ ਦਾ ਵੀਚਾਰ ਇਕਸਾਰਤਾ ਵਾਲਾ ਕਿਉਂ ਨਹੀਂ ? ਕਿਵੇਂ ਸੰਭਵ ਹੈ?

ਤਖ਼ਤਾਂ ਤੇ ਮਰਯਾਦ ਨਿਭਾਉਣ ਦੀ ਜੁੰਮੇਵਾਰੀ ਵਾਲੇ ਸੇਵਾਦਾਰਾਂ ਨੂੰ ਕੀ ਜਥੇਦਾਰ ਕਹਿਣਾ ਚਾਹੀਦਾ ਹੈ ਜਾਂ ਨਹੀਂ? ਹਾਂ, ਨਾਂਹ ਪਿੱਛੇ ਕੀ ਕੀ ਕਾਰਨ ਹਨ ? ਇਨ੍ਹਾਂ ਦੀ ਨਿਯੁਕਤੀ ਦਾ ਅਧਿਕਾਰ ਕਿਹੜੀ ਸੰਸਥਾ ਪਾਸ ਹੈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਜਾਂ ਆਪਣੇ ਵੱਖਰੇ ਬੋਰਡਾਂ ਪਾਸ ? ਜਾਂ ਇਕੋ ਇਕ ਖਾਲਸੇ ਦਾ ਕੌਮੀ ਪ੍ਰਤੀਨਿਧ ਇਕੱਠ, ਇਹ ਸਾਰੇ ਅਖ਼ਤਿਆਰ ਆਪਣੇ ਪਾਸ ਰੱਖੇ ।

ਗੁਰੂ ਪੰਥ ਦਾ 'ਤਖ਼ਤ ਸੰਸਥਾ' ਪ੍ਰਤੀ ਕੌਮੀ ਜ਼ੁੰਮੇਵਾਰੀ ਵਾਲਾ ਰੁਝਾਨ ਪਿਛਲੇ ਲੰਮੇ ਅਰਸੇ ਤੋਂ ਹੱਟ ਜਾਣ ਕਰਕੇ ਅੰਦਰੂਨੀ ਏਕਤਾ, ਸਿਧਾਤਾਂ ਦੀ ਸਪਸ਼ਟਤਾ ਤੇ ਪਹਿਰੇਦਾਰੀ ਏਕਾ ਨਿਯਮਾਂਵਲੀ ਦੀ ਕਾਇਮ ਤੇ ਬਹੁਤ ਹੀ ਮਾੜਾ ਅਸਰ ਪਿਆ ਹੈ । ਤਖ਼ਤਾਂ ਤੇ ਪ੍ਰਬੰਧਕੀ ਕਾਬਜ਼ ਜਮਾਤਾਂ ਸਿਧਾਂਤ-ਮਰਯਾਦਾ ਦੀ ਥਾਂ ਧੜੇ, ਪ੍ਰਭਤਾ ਤੇ ਜਾਤੀ ਦਬਾਅ ਦਾ ਜ਼ਿਆਦਾ ਇਸਤੇਮਾਲ ਕਰ ਰਹੀਆਂ ਹਨ । ਤਖ਼ਤਾਂ ਤੇ ਸਮੇਂ ਸਮੇਂ ਬੈਠਦੇ ਸੇਵਾਦਾਰ ਕੌਮੀ ਸ਼ਰਧਾਵਾਨਾਂ ਵਲੋਂ ਦਿੱਤੀ ਜਾਂਦੀ ਮਾਣ ਸਨਿਮਾਨ ਤਥਾ ਪ੍ਰਭਤਾ ਦੀ ਖ਼ੁਰਾਕ ਨੂੰ ਹਜ਼ਮ ਨਹੀਂ ਕਰ ਪਾਉਂਦੇ । ਨਤੀਜਾ ਜਾਤੀ ਤੇ ਵਕਤੀ ਸੌੜੀ ਸੋਚ ਸਵਾਰਥ ਜਾਂ ਧੜੇ ਦੀ ਰੰਗਤ ਦਾ ਰੂਪ ਧਾਰਨ ਕਰਦੀ ਦਿਸਣ ਲੱਗਦੀ ਹੈ । ਦੂਰ ਅੰਦੇਸ਼ਤਾ, ਕੌਮੀ ਸੋਚ-ਸਿਧਾਂਤ ਦੀ ਦ੍ਰਿੜਤਾ ਨਾਲ ਪਹਿਰੇਦਾਰੀ ਦਾ ਖਿਆਲ ਅਤੇ ਕੌਮੀ ਅਣਖ ਦਾ ਧਿਆਨ, ਸਭ ਰੁਲ ਖੁਲ ਜਾਂਦੇ ਹਨ । ਵਿਅਕਤੀਵਾਦੀ ਅਤੇ ਸੰਪਰਦਾਈ ਅਸਰ ਦੀ ਵਰਤੋਂ ਅਤੇ ਪੰਥ ਸੋਚ ਵਿਹੂਣੇ ਫੈਸਲੇ ਕਰਨ ਦੀ ਕਿਰਿਆ ਆਏ ਦਿਨ ਸਾਹਮਣੇ ਆਉਂਦੇ ਹਨ । ਕੌਮ ਅੰਦਰ ਬਣਿਆ ਦੁਬਿਧਾ, ਵਖਰੇਵੇਂ ਤੇ ਟਕਰਾਓ ਦਾ ਮਾਹੌਲ ਵਕਤੀ ਫੈਸਲਿਆਂ ਨੇ ਪੈਦਾ ਕੀਤਾ ਹੈ, ਭਵਿੱਖ ਵਿੱਚ ਕੀ ਹੋ ਗੁਜ਼ਰੇਗਾ ਅੰਦਾਜ਼ਾ ਲਾਉਣਾ ਮੁਸ਼ਕਲ ਹੈ ।

ਸਭ ਤੋਂ ਪਹਿਲਾਂ ਤਾਂ ਤਖ਼ਤਾਂ ਦੇ ਆਪਸੀ ਸਬੰਧਾਂ ਅਤੇ ਤਖ਼ਤ ਸੰਸਥਾ ਦੀ ਪੰਥਕ ਜੁਗਤਿ ਅਨੁਸਾਰ ਕੌਮੀ ਹਿੱਤ ਲਈ ਵਰਤੋਂ ਦੀ ਵਿਧੀ ਵਿਧਾਨ ਤਿਆਰ ਕਰਨਾ ਜ਼ਰੂਰੀ ਹੈ । ਇਸ ਲਈ ਸਭ ਤੋਂ ਪਹਿਲਾਂ ਤਾਂ ਪੰਥ ਦੇ ਸ਼੍ਰੋਮਣੀ ਜਥੇ ਜਾਂ ਪ੍ਰਤੀਨਿੱਧ ਇਕੱਠ ਬਾਰੇ ਸਪਸ਼ਟ ਹੋਣ ਦੀ ਲੋੜ ਹੈ । ਸ਼੍ਰੋਮਣੀ ਜਥੇ ਪ੍ਰਤਿਨਿਧ ਇਕੱਠ ਦਾ ਸਰੂਪ ਤੇ ਜ਼ੰਮੇਵਾਰੀ ਕਿਵੇਂ ਨਿਯਤ ਕੀਤੀ ਜਾ ਸਕਦੀ ਹੈ । ਵਰਤਮਾਨ ਸਮੇਂ ਕੌਮ ਅੰਦਰ ਵਰਤ ਰਹੀ ਆਪੋ-ਧਾਪੀ ਦੇ ਮੱਦੇ ਨਜ਼ਰ ਤਾਂ ਇਹ ਸੌਖਾ ਵੀ ਦਿਖਾਈ ਨਹੀਂ ਦਿੰਦਾ । ਮਗਰ ਕਿਉਂਕਿ ਖਾਲਸਾ ਪੰਥ ਅੰਤਰ ਨਿਰਾਸਤਾ ਨਾਂ ਦੀ ਕੋਈ ਸ਼ੈ ਨਹੀਂ ਹੈ । ਇਸ ਲਈ ਸੁਹਿਰਦਤਾ, ਨੇਕ ਦਿੱਲੀ ਤੇ ਕੌਮੀ ਸੋਚ ਨੂੰ ਸਮਰਪਿਤ ਹੋ ਕੇ ਕੀਤੇ ਯਤਨ ਅਕਾਰਥ ਨਹੀਂ ਹੋਣਗੇ । ਸਮਾਂ ਜ਼ਰੂਰ ਲੱਗੇਗਾ । ਗੁਰਮਤਿ ਸਿਧਾਤਾ ਦੀ ਕਸੌਟੀ ਪੇਸ਼ ਕਰਕੇ ਉਸ ਤੇ ਪਰਖਣ ਤੋਂ ਬਾਅਦ ਹੀ ਕਿਸੇ ਸਜਣ ਨੂੰ ਪੰਥ ਦੇ ਸ਼੍ਰੋਮਣੀ ਜਥੇ ਜਾਂ ਪ੍ਰਤੀਨਿਧ ਇਕੱਠ ਦਾ ਅੰਗ ਮੰਨਿਆ ਜਾ ਸਕਦੇਗਾ । ਪੈਸੇ, ਪਦਵੀ ਤੇ ਧੜੇ ਦੇ ਝਰੋਖੇ ਚੋਂ ਦਾਖਲੇ ਦੀ ਬਿਲਕੁਲ ਪਾਬੰਧੀ ਰੱਖਣੀ ਲਾਜਮੀ ਹੈ । ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਿੱਖ ਰਹਿਤ ਮਰਯਾਦਾ (ਪ੍ਰਕਾਸ਼ਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਅਤੇ ਸ੍ਰੀ ਅਕਾਲ ਤਖ਼ਤ ਸਾਹਿਬ (ਤਖ਼ਤ ਸੰਸਥਾ) ਨੂੰ ਮਨ-ਬਚਨ-ਕਰਮ ਕਰਕੇ ਸਮਰਪਤਿ ਹੋਣਾ ਪਹਿਲੀ ਸ਼ਰਤ  ਹੋਵੇ। ਇਸ ਵਿੱਚ ਕਿਸੇ ਪ੍ਰਕਾਰ ਦੀ ਕੋਈ ਛੋਟ ਦਾ ਸੁਰਾਖ ਨਾ ਹੋਵੇ । ਸਿੱਖ ਰਹਿਤ ਮਰਯਾਦਾ ਦੇ ਇਹ ਸ਼ਬਦ ਇਸ ਦੇ ਅਮਲ ਲਈ ਬੜੇ ਉਪਯੋਗੀ ਹਨ, ਗੁਰੂ ਪੰਥ : "ਤਿਆਰ ਬਰ ਤਿਆਰ ਸਿੰਘਾਂ ਦੇ ਸਮੁੱਚੇ ਸਮੂਹ ਨੂੰ ਗੁਰੂ ਪੰਥ ਆਖਦੇ ਹਨ ।"

ਅਕਾਲ ਤਖ਼ਤ ਸਾਹਿਬ ਨੂੰ ਕੌਮੀ ਸੋਚ ਦਾ ਕੇਂਦਰ ਮੰਨਿਆ ਜਾਵੇ । ਬਾਕੀ ਤਖ਼ਤਾ ਤੇ ਇਸ ਕੌਮੀ ਕੇਂਦਰ ਨੂੰ ਮਜ਼ਬੁਤ ਕਰਨ ਲਈ ਮਰਯਾਦਾ ਦੀ ਪਹਿਰੇਦਾਰੀ ਲਾਗੂ ਕਰਨ ਦੀ ਨਿਗਰਾਨੀ ਕਰਨ ਵਾਸਤੇ ਜੋ ਸੇਵਾਦਰ ਨਿਯੁਕਤ ਕੀਤੇ ਜਾਣ ਉਨ੍ਹਾਂ ਦੀ ਪੰਥਕ ਸੇਵਾ, ਸੰਸਾਰੀ ਤੇ ਗੁਰਮਤਿ ਵਿਦਿਆ ਨੂੰ ਚੰਗੀ ਤਰ੍ਹਾਂ ਘੋਖਿਆ ਜਾਵੇ । ਉਨ੍ਹਾਂ ਦਾ ਅਮਲੀ ਜੀਵਨ ਸੱਚੇ ਸੁਚੇ ਆਚਾਰ ਦਾ ਰੂਪ ਪੇਸ਼ ਕਰੇ । ਮਾਇਆ ਅਤੇ ਮਾਣ-ਸਨਿਮਾਨ ਦੀ ਪਕੜ ਤੋਂ ਪੂਰੀ ਤਰ੍ਹਾਂ ਮੁਕਤ ਹੋਣ ਉਨ੍ਹਾਂ ਪਾਸ ਕੇਵਲ ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਸਿਧਾਂਤ ਤੋਂ ਆਪਾ ਵਾਰਨ ਵਾਲੀ ਲਗਨ ਹੋਵੇ ਉਹ ਧੜੇ ਅਤੇ ਸੰਪ੍ਰਦਾਈ ਸੋਚ ਤੋਂ ਪੂਰੀ ਤਰ੍ਹਾਂ ਮੁਕਤ ਹੋਣ । ਇਕੋ ਇਕ ਪੰਥਕ ਸਿੱਖ ਰਹਿਤ ਮਰਯਾਦਾ ਅਮਲੀ ਜੀਵਨ ਦਾ ਅੰਗ ਹੋਵੇ ਤੇ ਇਸ ਦੇ ਪ੍ਰਚਾਰ ਪ੍ਰਸਾਰ ਲਈ ਦ੍ਰਿੜ ਸੰਕਲਪ ਹੋਣ । ਉਨ੍ਹਾਂ ਦਾ ਸੇਵਾ ਕਾਲ ਨਿਯਤ ਹੋਵੇ । ਨਿਯੁਕਤੀ ਮਰਯਾਦਾ ਵਿੱਚੋਂ ਨਿਕਲਣ ਤੋਂ ਬਾਅਦ ਹੀ ਸੇਵਾ ਸੰਭਾਲਣ । ਸੇਵਾ ਮੁਕਤੀ ਨਿਯਮ ਵੀ ਪੰਥਕ ਜੁਗਤਿ ਦਾ ਅੰਗ ਹੋਵੇ । ਇਹ ਸਭ ਸ਼੍ਰੋਮਣੀ ਜਥੇ ਜਾਂ ਪੰਥ ਦੇ ਪ੍ਰਤੀਨਿਧ ਇਕੱਠ ਰਾਹੀਂ ਹੋਵੇਗਾ ਕਿਸੇ ਪ੍ਰਬੰਧਕੀ ਜਮਾਤ ਜਾਂ ਸਿਆਸੀ ਧੜੇ ਦੇ ਪ੍ਰਭਾਵ ਅਧੀਨ ਨਹੀਂ । ਤਖ਼ਤਾਂ ਤੇ ਨਿਯੁਕਤ ਹੋਏ ਇਹ ਸੱਜਣ ਪੰਥ ਪ੍ਰਤੀਨਿਧ ਇਕੱਠ ਦਾ ਹਿੱਸਾ ਹੋਣਗੇ ਆਪਣੀ ਰਾਏ ਪੰਥਕ ਮਸਲਿਆਂ ਵਾਰੇ ਦੇ ਸਕਣਗੇ, ਨਿਰਣਾ ਸਰਬ ਸੰਮਤੀ ਜਾਂ ਗੁਰਮਤਿ ਸਿਧਾਤ ਅਨੁਸਾਰ ਆਮ ਰਾਏ ਅਧੀਨ ਹੀ ਹੋਵੇਗਾ । ਹੋਏ ਫੈਸਲੇ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਥਕ ਪ੍ਰਤੀਨਿਧ ਇਕੱਠ ਦੀ ਆਗਿਆ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸੇਵਾਦਾਰ ਸੁਣਾਏਗਾ ।

ਤਖ਼ਤਾਂ ਤੇ ਪੰਥਕ ਮਸਲੇ ਵੀਚਾਰ ਲਈ ਭੇਜੇ ਜਾ ਸਕਣਗੇ ਜੋ ਉਥੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਥਕ ਪ੍ਰਤੀਨਿਧ ਇਕੱਠ ਜਾਂ ਸ਼੍ਰੋਮਣੀ ਇਕੱਠ ਜਾਂ ਸ੍ਰੋਮਣੀ ਜਥੇ ਪਾਸ ਵੀਚਾਰ ਲਈ ਪੇਸ਼ ਹੋਣਗੇ । ਸ਼੍ਰੋਮਣੀ ਜਥਾ ਜਾਂ ਪ੍ਰਤੀਨਿਧ ਇਕੱਠ ਕਿਸੇ ਵੀ ਤਖ਼ਤ ਤੇ ਬੈਠ ਕੇ ਕੌਮੀ ਮਸਲਿਆਂ ਨੂੰ ਵੀਚਾਰਨ ਦਾ ਅਧਿਕਾਰੀ ਹੋਵੇਗਾ । ਕੌਮ ਨਾਲ ਸਬੰਧਤ ਜਿਨੇ ਵੀ ਦੁਬਿਧਾ ਜਨਕ ਮਸਲੇ

ਹਨ ਉਨ੍ਹਾਂ ਦੀ ਨਿਸ਼ਾਨਦੇਹੀ ਕਰਕੇ ਵੀਚਾਰਿਆ ਜਾਣਾ ਬਹੁਤ ਜ਼ਰੂਰੀ ਹੈ। ਬੀਤੇ ਸਮੇ ਵਿੱਚ ਹੋਏ ਫੈਸਲਿਆਂ ਨੂੰ ਪੰਥ ਦਾ ਸ਼੍ਰੋਮਣੀ ਜਥਾ ਜਾਂ ਪ੍ਰਤੀਨਿਧ ਇਕੱਠ ਮੁੜ ਵੀਚਾਰਨ ਲਈ ਆਜ਼ਾਦ ਹੋਵੇਗਾ। ਬਿਨ੍ਹਾਂ ਕਿਸੇ ਵੈਰ ਭਾਵ, ਧੜੇ ਜਾਂ ਪ੍ਰਭਾਵ ਦੇ ਇਨ੍ਹਾਂ ਬਾਰੇ ਗੁਰਮਤਿ ਅਨੁਸਾਰ ਮੁੜ ਨਿਰਣਾ ਲੈ ਕੇ ਗੁਰੂ ਪੰਥ ਦੇ ਸਾਹਮਣੇ ਅਮਲ ਲਈ ਪੇਸ਼ ਕਰੇਗਾ।

ਪੰਥ ਦਾ ਸ਼੍ਰੋਮਣੀ ਜੱਥਾ ਜਾਂ ਪ੍ਰਤੀਨਿਧ ਇਕੱਠ ਕੌਮ ਨਾਲ ਸਬੰਧਤ ਕਿਸੇ ਵੀ ਪਹਿਲੂ (ਧਾਰਮਿਕ, ਆਰਥਿਕ, ਰਾਜਨੀਤਕ ਤੇ ਸਮਾਜਿਕ) ਬਾਰੇ ਨਿਰਪੱਖ ਫੈਸਲਾ ਲੈਣ ਦਾ ਅਧਿਕਾਰੀ ਹੋਵੇਗਾ ਜੋ ਹਰ ਜਥੇਬੰਦੀ ਲਈ ਮੰਨਣਾ ਲਾਜ਼ਮੀ ਹੋਵੇਗਾ। ਵਿਸ਼ਵ ਅੰਦਰ ਪੰਥ-ਗੁਰੂ ਦੀ ਹੋਂਦ ਦੇ ਪ੍ਰਚਾਰ ਪ੍ਰਸਾਰ ਤੇ ਉਭਾਰ ਬਾਰੇ ਸਮੇਂ ਦੇ ਹਾਣੀ ਢੰਗ ਤਰੀਕੇ ਅਪਣਾਉਣ ਬਾਰੇ ਸ਼੍ਰੋਮਣੀ ਜੱਥਾ ਜਾਂ ਪ੍ਰਤੀਨਿਧ ਇਕੱਠ ਜੁਗਤਿ ਤਿਆਰ ਕਰਕੇ ਲਾਗੂ ਕਰਵਾਉਣ ਦਾ ਅਧਿਕਾਰੀ ਹੋਵੇਗਾ। ਗੁਰੂ ਪੰਥ ਦੀ ਇਸ ਉਸਾਰੀ ਜੁਗਤਿ ਅਨੁਸਾਰ ਲਏ ਗਏ ਫੈਸਲਿਆਂ ਦੇ ਵਿਰੋਧ ਕਰਨ ਵਾਲੇ ਵਿਅਕਤੀਆਂ ਬਾਰੇ ਕੌਮੀ ਜੁਗਤਿ ਅਨੁਸਾਰ ਨਿਰਣੈ ਵੀ ਸ਼੍ਰੋਮਣੀ ਜਥਾ ਜਾਂ ਪ੍ਰਤੀਨਿਧ ਇਕੱਠ ਹੀ ਕਰੇਗਾ।

ਇਥੇ ਇਹ ਗੱਲ ਕਰਨੀ ਬੜੀ ਜ਼ਰੂਰੀ ਹੈ ਕਿ ਇਸ ਸਭ ਕਿਰਿਆ ਦਾ ਆਰੰਭ ਬਿਨ੍ਹਾਂ ਵਕਤ ਗਵਾਏ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਚੋਣਵੇ ਜੱਥਿਆਂ ਦੇ ਸੇਵਾਦਾਰਾਂ ਨੂੰ ਜਾਂ ਵਿਸ਼ਵ ਅੰਦਰ ਬੈਠੇ ਪੰਥਕ ਸੋਚ ਦੇ ਧਾਰਨੀ ਗੁਰ ਸਿੱਖਾਂ ਦੀ ਨਿਸ਼ਾਨਦੇਹੀ ਕਰਕੇ ਅਵਾਜ਼ ਮਾਰ ਕੇ ਕੀਤਾ ਜਾ ਸਕਦਾ ਹੈ। ਇਹ ਕੰਮ ਬਹੁਤ ਸਹਜ, ਦਲੇਰੀ ਤੇ ਮਿਲਵਰਤਨ ਨਾਲ ਕਰਨ ਵਾਲਾ ਹੈ। ਇਸ ਦੇ ਵਿਰੋਧ ਦੀ ਸੰਭਾਵਨਾ ਵੀ ਬਹੁਤ ਹੈ ਉਸ ਤੋਂ ਬੇਖੌਫ ਰਹਿ ਕੇ ਤੁਰ ਪੈਣ ਦੀ ਲੋੜ ਹੈ। ਇਕ ਗੱਲ ਦਾ ਜ਼ਰੂਰ ਖਿਆਲ ਰੱਖਿਆ ਜਾਵੇ ਵਾਰ ਵਾਰ ਅਜ਼ਮਾਏ ਜਾਂ ਚੌਧਰੀ ਬਿਰਤੀ ਵਾਲੇ ਸੱਜਣ ਘੜੀ ਮੁੜੀ ਅੱਗੇ ਆ ਕੇ ਆਪਣੀ ਘਸੀ ਹੋਈ ਤੇ ਵਕਤ ਵਿਹਾਅ ਚੁਕੀ ਸੋਚ ਨੂੰ ਇਸ ਤੇ ਭਾਰੂ ਨ ਕਰ ਸਕਣ। ਖਾਸ ਕਰਕੇ ੪੦-੫੦ ਸਾਲਾਂ ਦੀ ਉਪਰ ਵਾਲੇ ਜਾਂ ਇਸ ਤੋਂ ਥੋੜੀ ਵਧੇਰੇ ਉਮਰ ਵਾਲੇ ਪੰਥਕ ਸੋਚ ਦੇ ਵਾਰਸਾਂ ਨੂੰ ਅੱਗੇ ਲਿਆਕੇ ਜ਼ੰਮੇਵਾਰੀ ਦਾ ਅਹਿਸਾਸ ਕਰਵਾਇਆ ਜਾਵੇ। ਬਹੁਤ ਵੱਡੀ ਕਾਮਯਾਬੀ ਦੀ ਸੰਭਾਵਨਾ ਸੁਰਜੀਤ ਹੈ। ਨੌਜਵਾਨਾਂ ਦੀ ਇਸ ਕੌਮੀ ਨਿਰਣੈ ਕਾਰੀ ਜੁਗਤਿ ਭਾਈਵਾਲੀ ਕਰਨ ਲਗਿਆਂ ਸੰਗ ਨ ਹੋਵੈ। ਸਿੱਖ ਬੀਬੀਆਂ ਦੀ ਭਾਈਵਾਲੀ ਨੂੰ ਸਤਿਕਾਰਤ ਰੂਪ ਵਿੱਚ ਕਾਇਮ ਰੱਖਣਾ ਲਾਜ਼ਮੀ ਹੋਵੇਗਾ। ਨਿਰੋਲ ਸਿਆਸੀ ਬਿਰਤੀ ਵਾਲੇ ਮਨੁੱਖਾਂ ਤੋਂ ਬਚਣ ਦੀ ਲੋੜ ਹੈ ਉਨ੍ਹਾਂ ਦੀ ਭਾਈ ਵਾਲੀ ਭਾਵ ਸ਼ਮੂਲੀਅਤ ਨਾ ਤਾਂ ਜਥੇ ਜਾਂ ਪ੍ਰਤੀਨਿਧ ਇਕੱਠ ਦੇ ਸਰੂਪ ਨੂੰ ਸੌਖਾ ਤਿਆਰ ਹੋਣ ਦੇਵੇਗੀ ਨਾਂ ਹੀ ਕੌਮੀ ਸੋਚ ਵਾਲੇ ਵਿਧੀ ਵਿਧਾਨ ਦੀ ਤਿਆਰੀ। ਕੰਮ ਕਰਨ ਦੇ ਰਾਹ ਦਾ ਰੋੜਾ ਇਹ ਕਿੰਨ੍ਹਾ ਕੁ ਹੋਣਗੇ ਇਸ ਗੱਲ ਦਾ ਅੰਦਾਜ਼ਾ ਪਹਿਲਾਂ ਬਣੀਆਂ ਜਥੇਬੰਦੀਆਂ ਦੇ ਹਸ਼ਰ ਤੋਂ ਸਪਸ਼ਟ ਹੈ।

¤